ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# [illegible] ਸਫਲ ਤਾਰੂ ਕੌ ਗਹੀਐ



ਸਤਿਗੁਰੂ ਜੀ ਦੇ ਪ੍ਰੀਤਵਾਨ ਸੇਵਕ

# ਬੀਬੀ ਭੁਪਿੰਦਰ ਕੌਰ ਜੀ 'ਸੂਰਾ'

ਸੰਨ 1953-2015 ਈਸਵੀ

# ਬੀਬੀ ਭੁਪਿੰਦਰ ਕੌਰ ਜੀ 'ਸੂਰਾ'

ਬੀਬੀ ਭੁਪਿੰਦਰ ਕੌਰ ਜੀ ਦਾ ਜਨਮ 20 ਨਵੰਬਰ, 1953 ਈ: ਨੂੰ ਫਗਵਾੜੇ ਦੇ ਲਾਗੇ ਦੇ ਪਿੰਡ ਜੰਡਿਆਲੀ ਦੇ ਇੱਕ ਕਿਰਤੀ ਨਾਮਧਾਰੀ ਪਰਿਵਾਰ ਸੰਤ ਸਵਰਨ ਸਿੰਘ ਜੀ ਲਾਇਲ ਤੇ ਮਾਤਾ ਹਰਭਜਨ ਕੌਰ ਦੇ ਗ੍ਰਹਿ ਵਿਖੇ ਹੋਇਆ। ਭੁਪਿੰਦਰ ਕੌਰ 6 ਭਰਾਵਾਂ ਦੀ ਇਕਲੌਤੀ ਭੈਣ ਸੀ। ਵੱਡੇ [illegible] ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਘਰ ਚਰਨ ਪਾਉਂਦੇ ਸਨ, ਕਈ ਸਾਧੂ-ਸੰਤ, ਜਥੇਦਾਰਾਂ ਦਾ ਅਕਸਰ ਆਉਣਾ ਜਾਣਾ ਘਰ ਰਹਿੰਦਾ। ਜਿਸ ਨਾਲ ਸੇਵਾ-ਭਾਵ, ਮਿਲਾਪੜਾਪਨ, ਘਰ ਆਏ ਦਾ ਆਦਰ-ਮਾਨ ਕਰਨਾ ਆਦਿ ਸਭੋ ਗੁਣ ਬੀਬੀ ਜੀ ਨੂੰ ਆਪਣੇ ਪ੍ਰੀਵਾਰ ਦੀ ਵਿਰਾਸਤ 'ਚੋਂ ਮਿਲੇ ਸਨ। 1959 ਵਿੱਚ ਸੰਤ ਸਵਰਨ ਸਿੰਘ ਜੀ ਲਾਇਲ ਆਪਣੀ ਉਪਜੀਵਕਾ ਕਮਾਉਣ ਲਈ ਜੰਡਿਆਲੀ ਛੱਡ ਲੁਧਿਆਣਾ ਸ਼ਹਿਰ ਵਿਖੇ ਆਪਣੇ ਪ੍ਰੀਵਾਰ ਸਮੇਤ ਆ ਗਏ ਤੇ ਕਿਰਤ ਕਰਨ ਲੱਗੇ। ਬੀਬੀ ਜੀ ਦੇ ਵੱਡੇ ਵੀਰ ਸੰਤ ਸੁਰਿੰਦਰ ਸਿੰਘ ਜੀ ਲਾਇਲ ਜਿਸ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੀ ਬਹੁਤ ਨੇੜਤਾ ਬਖਸ਼ਦੇ ਸਨ, ਸਦਾ ਪਾਤਸ਼ਾਹ ਜੀ ਦੀ ਸੇਵਾ ਵਿੱਚ ਹਾਜ਼ਰ ਰਹਿੰਦੇ। ਸ੍ਰੀ ਸਤਿਗੁਰੂ ਜੀ



ਵੀ ਅਕਸਰ ਸੰਤ ਸਵਰਨ ਸਿੰਘ ਜੀ ਦੇ ਘਰ ਚਰਨ ਪਾ ਸਾਰੇ ਪ੍ਰੀਵਾਰ ਨੂੰ ਨਿਵਾਜ਼ਦੇ ਰਹਿੰਦੇ ਸਨ। ਭੁਪਿੰਦਰ ਕੌਰ ਜਦੋਂ ਜਵਾਨ ਹੋਈ ਤੇ ਸੰਤ ਸਵਰਨ ਸਿੰਘ ਜੀ ਨੇ ਇੱਕ ਗੁਰਮੁੱਖ ਪ੍ਰੀਵਾਰ ਸੰਤ ਹਰਭਜਨ ਸਿੰਘ ਜੀ

ਸੂਰਾ ਅਤੇ ਬੀਬੀ ਗੁਰਚਰਨ ਕੌਰ ਸੋਲਨ ਵਾਲਿਆਂ ਦੇ ਸਪੁੱਤਰ ਰਜਿੰਦਰਪਾਲ ਸਿੰਘ ਸੂਰਾ ਨਾਲ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ ਵਿਖੇ 1 ਨਵੰਬਰ 1974 ਈ: ਨੂੰ ਅਨੰਦ ਕਾਰਜ ਕਰਵਾ ਦਿੱਤਾ। ਬੀਬੀ ਜੀ ਦੇ ਪਤੀਦੇਵ ਸੰਤ ਰਜਿੰਦਰਪਾਲ ਸਿੰਘ ਸੂਰਾ ਵੀ ਬੜਾ ਭਜਨ ਬਾਣੀ ਕਰਨ ਵਾਲੇ ਸਾਧੂ ਸੁਭਾਅ ਦੇ ਗੁਰਸਿੱਖ ਸਨ।



ਸੰਤ ਰਜਿੰਦਰਪਾਲ ਸਿੰਘ 'ਸੂਰਾ ਅਤੇ ਬੀਬੀ ਭੁਪਿੰਦਰ ਕੌਰ ਜੀ

"ਜਿਨਾ ਧੁਰੇ ਪਇਆ ਸੰਜੋਗੁ" ਵਾਲੀ ਗੱਲ ਹੋ ਗਈ। ਦੋਵੇਂ ਮੀਆਂ-ਬੀਬੀ ਭਜਨ ਬਾਣੀ ਕਰਨ ਵਾਲੇ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸ਼ਰਧਾਵਾਨ ਸਿੱਖ ਸਨ। ਹਰ ਆਏ ਗਏ ਸਾਧੂ ਸੰਤ ਦੀ ਸੇਵਾ ਕਰਨੀ, ਮਿੱਠਾ ਬੋਲਣਾ ਤੇ ਕਿਰਤ ਕਮਾਈ ਕਰ ਆਪਣੀ ਗ੍ਰਿਹਸਥ ਧਰਮ ਨੂੰ ਚਲਾਉਣ ਲੱਗੇ। ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਦੋ ਪੁੱਤਰ ਗੁਰਸੇਵ ਸਿੰਘ, ਗੁਰਦਿਆਲ ਸਿੰਘ ਤੇ ਇੱਕ ਧੀ ਬਲਵੰਤ ਕੌਰ ਦਾ ਜਨਮ ਹੋਇਆ।



ਸੰਤ ਰਜਿੰਦਰਪਾਲ ਸਿੰਘ 'ਸੂਰਾ ਆਪਣੇ ਪਰਿਵਾਰ ਸਮੇਤ

ਸੰਨ 1993 ਈ: ਦੀ ਗੱਲ ਹੈ ਬੀਬੀ ਭੁਪਿੰਦਰ ਕੌਰ ਜੀ ਨੂੰ ਬ੍ਰੇਨ ਹੈਮਰੇਜ ਹੋ ਗਿਆ । ਹਸਪਤਾਲ ਲਿਜਾਇਆ ਗਿਆ ਸਾਰਾ ਪ੍ਰੀਵਾਰ ਬੜਾ ਪ੍ਰੇਸ਼ਾਨ ਸੀ । ਬੱਚੇ ਵੀ ਛੋਟੇ ਸਨ । ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਉਨ੍ਹਾਂ ਦਿਨਾਂ ਵਿੱਚ ਥਾਈਲੈਂਡ ਦੇ ਦੌਰੇ ਤੇ ਸਨ । ਬੀਬੀ ਜੀ ਦੇ ਵੱਡੇ ਵੀਰ ਸੰਤ ਸੁਰਿੰਦਰ ਸਿੰਘ ਜੀ ਲਾਇਲ ਵੀ ਹੁਕਮ ਅਨੁਸਾਰ ਪਾਤਸ਼ਾਹ ਜੀ ਦੇ ਨਾਲ ਸਨ । ਟੈਲੀਫੋਨ ਤੇ ਭਾਰਤ ਤੋਂ ਸਤਿਗੁਰੂ ਜੀ ਨੂੰ ਅਰਜ ਕਰ ਕੇ ਬਖਸ਼ਿਸ਼ ਮੰਗੀ ਗਈ ।

"ਸੂਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੈ"

ਸਿੱਖ ਆਪਣੀ ਸੁੱਖ ਦੁੱਖ ਦੀ ਸਭ ਗਲ ਸਭ ਬਿਰਥਾ ਆਪਣੇ ਸਤਿਗੁਰੂ ਅੱਗੇ ਹੀ ਬਿਆਨ ਕਰਦਾ ਹੈ । ਸੰਤਾਂ ਸੁਰਿੰਦਰ ਸਿੰਘ ਹੋਰਾਂ ਅਰਜ਼ ਕੀਤੀ ਜੀ ਜੇ ਹੁਕਮ ਹੋਵੇ ਤਾਂ ਮੈਂ ਵਾਪਸ ਭਾਰਤ ਆਪਣੀ ਭੈਣ ਕੋਲ ਜਾਵਾਂ ?

"ਜਿਸੁ ਤੂ ਰਾਖਹਿ ਤਿਸੁ ਕਉਨੁ ਮਾਰੈ"

ਪਾਤਸ਼ਾਹ ਜੀ ਹੁਕਮ ਕੀਤਾ ਤੂੰ ਨਹੀਂ ਜਾਣਾ ਤੇਰੀ ਭੈਣ ਨੂੰ ਕੁਝ ਨਹੀਂ ਹੁੰਦਾ। ਸੱਚੇ ਪਾਤਸ਼ਾਹ ਜੀ ਪਾਸ ਪ੍ਰਸ਼ਾਦ ਛਕਦਿਆਂ ਕੁਝ ਹੋਰ ਸਿੱਖ ਸੇਵਕ ਬੈਠੇ

ਸਨ ਪਾਤਸ਼ਾਹ ਜੀ ਹੁਕਮ ਕੀਤਾ, "ਸੁਰਿੰਦਰ ਦੀ ਭੈਣ ਨੂੰ ਕੁਝ ਨਹੀਂ ਹੁੰਦਾ"। ਬਸ ਫੇਰ ਕੀ ਸੀ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕਥਨ ਹੈ :

"ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ"

ਜੋ ਜੀਅ ਸਾਹ ਤੋਂ ਬਗੈਰ ਇੱਕ ਪਲ ਵੀ ਨਹੀਂ ਜੀਅ ਸਕਦਾ ਜੇ ਸਤਿਗੁਰੂ ਜੀ ਦੀ ਰਜ਼ਾ ਹੋਵੇ ਤਾਂ ਬਿਨਾਂ ਸਵਾਸਾਂ ਤੋਂ ਵੀ ਕਿਸੇ ਨੂੰ ਕਿਤਨਾ ਚਿਰ ਚਾਹੇ ਰੱਖ ਸਕਦਾ ਹੈ। ਪਰ ਗੱਲ ਉਸ ਪੂਰਨ ਸਤਿਗੁਰੂ ਜੀ ਤੇ ਵਿਸ਼ਵਾਸ ਤੇ ਸ਼ਰਧਾ ਦੀ ਹੁੰਦੀ ਹੈ। ਸਿੱਖ ਨੂੰ ਅਗਰ ਇਹ ਯਕੀਨ ਹੋਵੇ ਕਿ ਉਸ ਸਤਿਗੁਰੂ ਪੂਰਨ ਹੈ ਤਾਂ ਉਹ ਭੈ-ਮੁਕਤਿ ਹੋ ਜਾਂਦਾ ਹੈ।

"ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ"

ਲੁਧਿਆਣਾ ਦੇ ਸੀ. ਐਮ. ਸੀ. ਹਸਪਤਾਲ ਦੇ ਡਾਕਟਰਾਂ ਜਵਾਬ ਦੇ ਦਿੱਤਾ ਕਿ ਬੀਬੀ ਜੀ ਨੂੰ ਪੀ.ਜੀ.ਆਈ ਲੈ ਜਾਵੋ ਸਾਡੇ ਕੋਲ ਸੁਵਿਧਾ ਨਹੀਂ। ਸੰਤ ਰਜਿੰਦਰਪਾਲ ਸਿੰਘ ਜੀ ਸੂਰਾ ਨੇ ਅਰਜ਼ ਕੀਤੀ ਸੱਚੇ ਪਾਤਸ਼ਾਹ ਜੀ ਕੋਲ ਤਾਂ ਹੁਕਮ ਹੋਇਆ ਕਿ ਸੀ. ਐਮ. ਸੀ. ਹੀ ਰੱਖੋ ਤੇ ਜਿਵੇਂ ਦਾ



ਆਪਣੇ ਵੱਡੇ ਵੀਰ ਸੰਤ ਸੁਰਿੰਦਰ ਸਿੰਘ ਲਾਇਲ ਨਾਲ ਬੀਬੀ ਭੁਪਿੰਦਰ ਕੌਰ

ਇਲਾਜ ਹੈ ਅਰੰਭ ਕਰੋ । ਡਾਕਟਰ ਨਹੀਂ ਸਨ ਜਾਣਦੇ ਕਿ ਹੁਣ ਉਹਨਾਂ ਦੇ ਮਰੀਜ਼ ਦਾ ਕੇਸ ਖੁਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੇਖ ਰਹੇ ਹਨ । ਬੈਂਕੋਕ ਤੋਂ ਵਾਪਿਸ ਆ ਪਾਤਸ਼ਾਹ ਜੀ ਸਿੱਧਾ ਹਸਪਤਾਲ ਜਾ ਬੀਬੀ ਜੀ ਨੂੰ ਦਰਸ਼ਨ ਦਿੱਤੇ ਤੇ ਡਾਕਟਰਾਂ ਨੂੰ ਪੁੱਛਿਆ ਕਿ ਇਹਨੂੰ ਕਦੋਂ ਤੀਕ ਹੋਸ਼ ਆਵੇਗੀ ? ਡਾਕਟਰ ਨੇ ਅਰਜ਼ ਕੀਤੀ ਜੀ ਕੁਝ ਕਹਿ ਨਹੀਂ ਸਕਦੇ ਆਪ ਜੀ ਹੀ ਕਿਰਪਾ ਕਰੋ । ਪਾਤਸ਼ਾਹ ਜੀ ਸਹਿਜ ਸੁਭਾਇ ਬਚਨ ਕੀਤਾ 15 ਕੁ ਦਿਨਾਂ ਤੱਕ ਹੋਸ਼ ਆ ਜਾਵੇਗੀ । ਉਹੀ ਹੋਇਆ ਪੂਰੇ 15 ਦਿਨਾਂ ਬਾਅਦ ਬੀਬੀ ਭੁਪਿੰਦਰ ਕੌਰ ਜੀ ਨੂੰ ਹੋਸ਼ ਆ ਗਈ । ਸਾਰੀਆਂ ਪਾਈਪਾਂ ਉਤਰ ਗਈਆਂ । ਇਹ ਸੱਚੇ ਪਾਤਸ਼ਾਹ ਜੀ ਦੀ ਪਰਤੱਖ ਕਿਰਪਾ ਹੀ ਤਾਂ ਸੀ । ਸ੍ਰੀ ਸਤਿਗੁਰੂ ਜੀ ਸੰਤ ਸੁਰਿੰਦਰ ਸਿੰਘ ਲਾਇਲ ਦੇ ਗ੍ਰਿਹ ਵਿਖੇ ਆਏ, ਪ੍ਰੀਵਾਰ ਵਾਲੇ ਬੀਬੀ ਜੀ ਨੂੰ ਦਰਸ਼ਨ ਕਰਵਾਉਣ ਲਈ ਲੈ ਗਏ । ਸਰੀਰ ਨਿਰਬਲ ਸੀ, ਯਾਦਾਸ਼ਤ ਵੀ ਘਟ ਗਈ ਸੀ ਪਰ ਪਾਤਸ਼ਾਹ ਜੀ ਨੂੰ ਵੇਖ ਬੀਬੀ ਜੀ ਇੱਕ ਦਮ ਉੱਠੇ ਤੇ ਚਰਨਾਂ ਤੇ ਸੀਸ ਰੱਖ ਉਥੇ ਹੀ ਡਿੱਗ ਪਏ । ਗਰੀਬ ਨਿਵਾਜ਼ ਜੀ ਨੇ ਦੋਵੇਂ ਹੱਥ ਫੜ ਆਪ ਉਠਾਉਣ ਦੀ ਕਿਰਪਾ ਕੀਤੀ ਤੇ 2-3 ਕਦਮ ਆਪ ਤੋਰ ਬਚਨ ਕੀਤਾ "ਸੁਰਿੰਦਰ ਦੀ ਭੈਣ ਨੂੰ ਮੈਂ ਦਰਗਾਹੋਂ ਲੈ ਕੇ ਆਇਆ ਹਾਂ ।"

ਇਸੇ ਤਰ੍ਹਾਂ ਕਈ ਵਾਰ ਪਾਤਸ਼ਾਹ ਜੀ ਬਚਨ ਕਰ ਇਸ ਪ੍ਰੀਵਾਰ ਤੇ ਕਿਰਪਾ ਕੀਤੀ । ਕੁਝ ਸਮੇਂ ਬਾਅਦ ਬੀਬੀ ਜੀ ਦੀ ਖੱਬੀ ਲੱਤ 'ਚ ਬਹੁਤ ਦਰਦ ਹੋਇਆ, ਡਾਕਟਰਾਂ ਨਸ ਬਲੌਕ ਦੱਸ ਅਪ੍ਰੇਸ਼ਨ ਕਰਵਾਉਣ ਦੀ ਸਲਾਹ ਦਿੱਤੀ । ਸੰਤ ਰਜਿੰਦਰਪਾਲ ਸਿੰਘ ਜੀ ਸ੍ਰੀ ਭੈਣੀ ਸਾਹਿਬ ਜਾ ਪਾਤਸ਼ਾਹ ਜੀ ਪਾਸ ਅਰਜ ਕੀਤੀ ਤਾਂ ਹੁਕਮ ਹੋਇਆ, ਕੀ ਬਿਨਾਂ ਅਪ੍ਰੇਸ਼ਨ ਤੋਂ ਲੱਤ ਠੀਕ ਨਹੀਂ ਹੁੰਦੀ ? ਬਚਨ ਕੀਤਾ, "ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕਿਰਪਾ ਕਰਨਗੇ ।" ਉਹੀ ਡਾਕਟਰ, ਉਹੀ ਹਸਪਤਾਲ ਦੁਬਾਰਾ ਡਾਇਗਨੋਸ ਹੋਇਆ ਤਾਂ ਬੰਦ ਨਸ ਕਿਵੇਂ ਖੁੱਲ ਚੁੱਕੀ ਸੀ, ਸਾਰੇ ਹੈਰਾਨ ਸਨ । ਇਹ ਕਿਰਪਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੀ ਸੀ ।



ਬੇਅੰਤ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

ਬ੍ਰੇਨ ਹੈਮਰੇਜ ਦੀ ਬਿਮਾਰੀ ਦੇ ਰੂਟੀਨ ਚੈਕਅਪ ਦੌਰਾਨ ਡਾਕਟਰਾਂ ਆਖਿਆ ਕਿ ਸਾਨੂੰ ਲੱਗਦਾ ਹੈ ਕਿ ਦੁਬਾਰਾ ਬ੍ਰੇਨ ਹੈਮਰੇਜ ਹੋ ਸਕਦਾ ਹੈ ਤੁਸੀਂ ਇਹਨਾਂ ਨੂੰ ਦਿੱਲੀ ਏਮਜ਼ ਵਿੱਚ ਲੈ ਜਾਉ । ਏਮਜ਼ ਵਾਲੇ ਡਾਕਟਰ ਕਹਿਣ ਲੱਗੇ ਕਿ ਅਪ੍ਰੇਸ਼ਨ ਕਰ ਦੇਂਦੇ ਹਾਂ ਜਿਸ ਵਿੱਚ ਪਾਸਾ ਮਾਰਿਆ ਜਾ ਸਕਦਾ ਹੈ ਜਾਂ ਇੱਕ ਅੱਖ ਦੀ ਰੌਸ਼ਨੀ ਜਾ ਸਕਦੀ ਹੈ । ਜੇ ਪਰਿਵਾਰ ਜਿੰਮੇਵਾਰੀ ਲੈਂਦਾ ਹੈ ਤਾਂ ਫਾਰਮ ਤੇ ਸਾਈਨ ਕਰ ਦੇਵੋ । ਪਰ ਜਿੰਮੇਵਾਰੀ ਤਾਂ ਸੱਚੇ ਪਾਤਸ਼ਾਹ ਜੀ ਲਈ ਹੋਈ ਸੀ । ਅਰਜ਼ ਕਰਨ ਤੇ ਹੁਕਮ ਹੋਇਆ ਕਰ ਦਿਓ ਸਾਈਨ ਕੁਝ ਨਹੀਂ ਹੁੰਦਾ । ਅਪ੍ਰੇਸ਼ਨ ਸਫਲ ਹੋਇਆ ਤੇ ਪਾਤਸ਼ਾਹ ਦੇ ਹੁਕਮ ਮੁਤਾਬਿਕ ਬੀਬੀ ਜੀ ਸਹਿਤਯਾਬ ਹੋ ਗਏ ।

"ਸੇਵਕ ਕਉ ਨਿਕਟੀ ਹੋਇ ਦਿਖਾਵੈ"

ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਹਰ ਯੁਗ ਵਿੱਚ ਹਰ ਰੂਪ ਵਿੱਚ ਸਤਿਗੁਰੂ ਆਪਣੇ ਭਗਤਾਂ ਸਿੱਖਾਂ ਦੀ ਪੈਜ ਰੱਖਦਾ ਆਇਆ ਹੈ ਜਿਵੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਰਾਏ ਸਿੰਘ ਨੂੰ ਸ੍ਰੀ ਭੈਣੀ ਸਾਹਿਬ ਤੋਂ ਹਜ਼ਾਰਾਂ ਮੀਲ ਦੂਰ ਜਾ ਸ਼ੇਰ ਦੇ ਜਬਾੜੇ 'ਚੋਂ ਬਚਾਇਆ । ਸੰਤ ਰਜਿੰਦਰਪਾਲ

ਸਿੰਘ ਅਕਸਰ ਹਰ ਐਤਵਾਰ ਨੂੰ ਆਪਣੇ ਪ੍ਰੀਵਾਰ ਨੂੰ ਨਾਲ ਲੈ ਕੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਤੇ ਸੇਵਾ ਕਰਨ ਜਾਇਆ ਕਰਦੇ ਸਨ। ਗੱਲ ਉਹਨਾਂ ਦਿਨਾਂ ਦੀ ਹੈ ਜਦੋਂ ਪੰਜਾਬ ਵਿੱਚ ਅੱਤਵਾਦ ਦਾ ਦੌਰ ਸੀ। ਲੋਕ ਸੂਰਜ ਛਿਪਣ ਤੋਂ ਬਾਅਦ ਆਪਣੇ ਘਰਾਂ 'ਚੋਂ ਨਹੀਂ ਸੀ ਨਿਕਲਦੇ।

ਸੰਤ ਰਜਿੰਦਰਪਾਲ ਸਿੰਘ ਬੀਬੀ ਭੁਪਿੰਦਰ ਕੌਰ ਆਪਣੇ ਦੋ ਛੋਟੇ ਬੱਚਿਆਂ ਨਾਲ ਰੁਟੀਨ ਅਨੁਸਾਰ ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨ ਕਰਨ ਗਏ। [illegible]ਤ ਸੇਵਾ ਕਰਦਿਆਂ ਵਾਪਿਸ ਆਉਣ ਨੂੰ ਕੁਝ ਦੇਰ ਹੋ ਗਈ। ਸੰ[illegible] ਨੇ ਆਪਣੀ ਅੰਬੈਸਡਰ ਕਾਰ ਸ੍ਰੀ ਭੈਣੀ ਸਾਹਿਬ ਤੋਂ ਹਾਲੇ ਟੋਲੇਵਾਲ ਤੋਂ [illegible] ਚਾੜ੍ਹੀ ਹੀ ਸੀ ਕਿ 3-4 ਕਾਰਾਂ ਜਿੰਨਾਂ ਵਿੱਚ ਹਥਿਆਰਬੰਦ ਨਕਾਬਪੋਸ਼ [illegible] ਸਨ। ਕਾਰ ਨੂੰ ਘੇਰ ਲਿਆ ਤੇ ਬੰਦੂਕ ਦੀ ਨੋਕ ਤੇ ਬੀਬੀ ਨੂੰ ਸਾਰੇ ਗਹਿਣੇ ਦੇਣ ਲਈ ਆਖਿਆ। ਪਰ ਗਹਿਣੇ ਤਾਂ ਬੀਬੀ ਪਾਉਂਦੀ ਹੀ ਨਹੀਂ ਸੀ। ਫੇਰ ਉਹਨਾਂ ਸੰਤਾਂ ਨੂੰ ਬਾਹਰ ਕੱਢਿਆ ਤੇ ਦੂਸਰਾ ਕਹਿਣ ਲੱਗਾ "ਮਾਰ ਗੋਲੀ ਕੀ ਵੇਖਦਾਂ।" ਬੱਚੇ ਰੋਣ ਲੱਗੇ। ਬੀਬੀ ਜੀ ਨੇ ਸੱਚੇ ਪਾਤਸ਼ਾਹ ਜੀ ਨੂੰ ਯਾਦ ਕੀਤਾ। ਸੰਤ ਰਜਿੰਦਰਪਾਲ ਸਿੰਘ ਜੀ ਆਪਣੇ ਸੁਭਾਉ ਮੁਤਾਬਿਕ ਸ਼ਾਂਤ ਤੇ ਅਡੋਲ ਖਲੋਤੇ ਸਨ। ਏਨੇ ਨੂੰ ਇੱਕ ਹੋਰ ਨਕਾਬਪੋਸ਼ ਬੋਲਿਆ, ਗੋਲੀ ਮਾਰ ਕੇ ਵੀ ਤਲਾਸ਼ੀ ਲੈਣੀ ਹੀ ਹੈ, ਪਹਿਲਾਂ ਲੈ ਲਉ।

ਦੂਸਰੇ ਨਕਾਬਪੋਸ਼ ਨੇ ਆਖਿਆ "ਜੇਬ 'ਚੋਂ ਕੱਢ ਜੋ ਹੈ"। ਸੰਤ ਜੀ ਨੇ ਜੇਬ 'ਚ ਹੱਥ ਪਾਇਆ ਤਾਂ ਮਾਲਾ ਨਿਕਲੀ। ਕਾਰ ਵਿੱਚੋਂ ਦੀ ਬਾਕੀ ਦੇ ਨਕਾਬਪੋਸ਼ ਬੋਲੇ ਛੱਡੋ ਯਾਰ ਇਹ ਤਾਂ ਨਾਮ ਜਪਣ ਵਾਲਾ ਸੰਤ ਹੈ ਇਹਦੇ ਕੋਲੋਂ ਕੀ ਨਿਕਲਣਾ ਕਹਿ ਉਹ ਸਾਰੇ ਚਲੇ ਗਏ। ਸਾਰੇ ਪ੍ਰੀਵਾਰ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਟਾਨ ਕੋਟਿ ਸ਼ੁਕਰ ਕੀਤਾ।

## "ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ"

17 ਜਨਵਰੀ, 1994 ਨੂੰ ਬੀਬੀ ਜੀ ਦੇ ਜੀਵਨ ਸਾਥੀ ਸੰਤ ਰਜਿੰਦਰਪਾਲ ਸਿੰਘ ਜੀ ਸੂਰਾ ਸਦੀਵੀ ਵਿਛੋੜਾ ਦੇ ਗਏ। ਬੀਬੀ ਜੀ ਨੇ ਸਤਿਗੁਰੂ ਜੀ ਦਾ ਭਾਣਾ ਮੰਨ ਇਸ ਘਣੇਰੇ ਦੁੱਖ ਨੂੰ ਵੀ ਭਾਣਾ ਮੰਨ ਪ੍ਰਵਾਨ ਕੀਤਾ। ਸੰਤਾਂ ਦੇ ਭੋਗ ਸਮਾਗਮ ਸਮੇਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੱਚੇ

ਪਾਤਸ਼ਾਹ ਜੀ ਉਹਨਾਂ ਦੇ ਵੱਡੇ ਸਪੁੱਤਰ ਗੁਰਸੇਵ ਸਿੰਘ ਦੇ ਦਸਤਾਰ ਸਜਾ ਬੀਬੀ ਭੁਪਿੰਦਰ ਕੌਰ ਤੇ ਬੱਚਿਆਂ ਦੇ ਸੀਸ ਤੇ ਆਪਣਾ ਪਾਵਨ ਹਸਤ ਰੱਖ ਬਚਨ ਕੀਤਾ :

"ਬੀਬੀ ਬੜੀ ਤਕੜੀ ਹੈ; ਫਿਕਰ ਨਾ ਕਰੋ ਮੈਂ ਤੁਹਾਡੇ ਨਾਲ ਹਾਂ ।"



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੰਤ ਰਜਿੰਦਰਪਾਲ ਸਿੰਘ ਦੇ ਭੋਗ ਸਮੇਂ ਉਨ੍ਹਾਂ ਦੇ ਵੱਡੇ ਸਪੁੱਤਰ ਗੁਰਸੇਵ ਸਿੰਘ ਨੂੰ ਦਸਤਾਰ ਸਿਜਾਉਂਦੇ ਹੋਏ

ਸੰਤ ਰਜਿੰਦਰਪਾਲ ਸਿੰਘ ਜੀ ਵਾਲੀ ਸਾਧੂ ਬਿਰਤੀ ਉਹਨਾਂ ਦੇ ਬੱਚਿਆਂ ਵਿੱਚ ਵੀ ਪ੍ਰਵਿਰਤ ਹੋ ਗਈ ਸੀ । ਮਾਂ ਤੇ ਬਾਪ ਦੋਵਾਂ ਦੀ ਜ਼ਿੰਮੇਵਾਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਬੀਬੀ ਭੁਪਿੰਦਰ ਕੌਰ ਨੇ ਬਾਖੂਬੀ ਨਿਭਾਈ । ਚੰਗੇ ਗੁਰਸਿੱਖ ਨਾਮਧਾਰੀ ਪ੍ਰੀਵਾਰਾਂ ਵਿੱਚ ਆਪਣੇ ਬੱਚਿਆਂ ਦਾ ਵਿਆਹ ਕੀਤਾ । ਪੁੱਤਰ ਮੇਹਨਤੀ ਤੇ ਆਗਿਆਕਾਰੀ ਸਨ । ਉਹਨਾਂ ਨੂੰ ਆਪਸੀ ਇਤਫਾਕ ਤੇ ਸਤਿਕਾਰ ਦੀ ਸਿੱਖਿਆ ਬੀਬੀ ਜੀ ਅਕਸਰ ਦੇਂਦੇ ਸਨ । ਆਪਣੇ ਪੋਤਰਿਆਂ, ਪੋਤਰੀ ਅਤੇ ਸਾਰੇ ਪ੍ਰੀਵਾਰ ਨੂੰ ਇਕੱਠਿਆਂ ਬਿਠਾ ਰੋਜ਼ ਨਿਤਨੇਮ ਕਰਦੇ । ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬ੍ਰਹਮਲੀਨ ਹੋਣ ਤੋਂ

ਬਾਅਦ ਵਰਤਮਾਨ ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੇ ਸ੍ਰੀ ਚਰਨਾਂ ਵਿੱਚ ਵੀ ਆਪਣੇ ਪ੍ਰੀਵਾਰ ਸਮੇਤ ਉਹੀ ਸ਼ਰਧਾ ਤੇ ਨਿਸ਼ਠਾ ਕਾਇਮ ਰੱਖੀ। 26 ਨਵੰਬਰ ਦਾ ਨਾਮਧਾਰੀ ਸ਼ਹੀਦਾਂ ਦਾ ਜੋ ਮੇਲਾ ਨਾਮਧਾਰੀ ਸ਼ਹੀਦੀ ਸਮਾਰਕ, ਲੁਧਿਆਣਾ ਵਿਖੇ ਹੁੰਦਾ ਹੈ। ਸੰਨ 2014 ਦੇ ਇਸ ਸ਼ਹੀਦੀ ਮੇਲੇ ਦੀ ਸੇਵਾ ਬੀਬੀ ਜੀ ਦੇ ਪੁੱਤਰਾਂ ਗੁਰਸੇਵ ਸਿੰਘ ਤੇ ਗੁਰਦਿਆਲ ਸਿੰਘ ਨੇ ਸੰਗਤ ਵਿੱਚ ਤੋਂ ਮੰਗ ਕੇ ਲਈ।

ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿੱਚ ਇਹ ਮੇਲਾ ਬੜੇ ਚਾਅ ਨਾਲ ਮਨਾਇਆ ਤੇ ਬੀਬੀ ਜੀ ਨੇ ਆਪਣੇ ਸਾਰੇ ਪ੍ਰੀਵਾਰ ਸਮੇਤ ਸੱਚੇ ਪਾਤਸ਼ਾਹ ਜੀ ਦੇ ਸਨਮੁੱਖ ਹੋ ਬਖਸ਼ਿਸ਼ ਮੰਗਦਿਆਂ ਅਰਜ਼ ਗੁਜ਼ਾਰੀ ਕਿ ਆਪ ਜੀ ਨੇ ਕਿਰਪਾ ਕਰ ਕੇ ਮੇਰੇ ਪੁੱਤਰਾਂ ਦੀ ਕਿਰਤ ਕਮਾਈ ਸਾਧ ਸੰਗਤ ਵੱਲ ਲਗਾ ਕੇ ਸਫਲ ਕੀਤੀ ਹੈ ਤੇ ਮਿਹਰ ਕਰੋ ਇਸੇ ਤਰ੍ਹਾਂ ਸਦਾ ਵਾਸਤੇ ਮੇਰੇ ਪ੍ਰੀਵਾਰ ਨੂੰ ਇਹ ਮੇਲਾ ਮਿਲੇ ਤੇ ਆਪ ਜੀ ਦੇ ਚਰਨੀ ਲੱਗੇ ਰਹੀਏ। ਸ੍ਰੀ ਸਤਿਗੁਰੂ ਉਦੇ ਸਿੰਘ ਜੀ ਖੁਸ਼ੀਆਂ ਬਖਸ਼ ਅਰਜ ਪ੍ਰਵਾਨ ਕੀਤੀ।



ਸ੍ਰੀ ਸਤਿਗੁਰੂ ਉਦੇ ਸਿੰਘ ਜੀ ਦੀ ਹਜ਼ੂਰੀ ਵਿੱਚ ਬੀਬੀ ਭੁਪਿੰਦਰ ਕੌਰ ਜੀ ਆਪਣੇ ਪਰਿਵਾਰ ਸਮੇਤ ਲੁਧਿਆਣੇ ਸ਼ਹੀਦੀ ਮੇਲੇ ਸਮੇਂ ਬਖਸ਼ਿਸ਼ ਮੰਗਦੇ ਹੋਏ

ਸੰਸਾਰ ਵਿੱਚ ਆਉਣਾ ਤੇ ਜਾਣਾ ਕਾਦਰ ਦੀ ਰਚਨਾ ਦਾ ਇੱਕ ਵਿਧਾਨ ਹੈ । ਸਤਿਗੁਰੂ ਜੀ ਗੁਰਬਾਣੀ ਵਿੱਚ ਇਸ ਨੂੰ ਹੁਕਮ ਆਖਿਆ ਹੈ ।

ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥

ਤੇ ਇਸ ਹੁਕਮ ਨੂੰ ਭਾਣਾ ਮੰਨਣ ਵਾਲੇ ਇਨਸਾਨ ਨੂੰ ਧਰਮੀ ਆਖਦੇ ਹਨ । ਤੇ ਧਰਮੀ ਇਨਸਾਨ ਨੂੰ ਸਦਾ ਸੰਸਾਰ ਵਿੱਚ ਸੋਭਾ ਮਿਲਦੀ ਹੈ । ਸੰਸਾਰ ਵਿੱਚ ਵਿਚਰਦਿਆਂ ਹੋਇਆਂ ਵੀ ਤੇ ਉਸ ਦੇ ਜਾਣ ਤੋਂ ਬਾਅਦ ਵੀ ।

ਇੱਕ ਚੰਗੀ ਪੁੱਤਰੀ, ਇੱਕ ਸੁਸ਼ੀਲ ਭੈਣ, ਇੱਕ ਸੋਭਾਵੰਤੀ ਇਸਤ੍ਰੀ. ਇੱਕ ਸਿਆਣੀ ਮਾਂ ਤੇ ਆਪਣੀਆਂ ਨੂੰਹਾਂ ਨੂੰ ਧੀਆਂ ਵਾਂਗ ਪਿਆਰ ਵਾਲੀ ਸੱਸ, ਆਪਣੇ ਪੋਤਰੇ-ਪੋਤਰੀਆਂ ਨੂੰ ਦੋਤਰੇ ਦੋਤਰੀਆਂ ਨੂੰ ਗੁਰੂ ਦੀਆਂ ਬਾਬਾਣੀਆਂ ਕਹਾਣੀਆਂ ਸੁਨਾਣ ਵਾਲੀ ਬੀਬੀ ਭੁਪਿੰਦਰ ਕੌਰ ਨੇ ਅੰਤਲੇ ਸਵਾਸਾਂ ਤੱਕ ਇੱਕ ਸੱਚੇ ਗੁਰਸਿੱਖ ਵਾਂਗ ਆਪਣੇ ਸਤਿਗੁਰੂ ਦੇ ਚਰਨਾਂ ਦੀ ਪ੍ਰੀਤਵਾਨ ਸਿੱਖ ਹੋ ਉਸ ਦੇ ਭਾਣੇ ਵਿੱਚ ਆਪਣਾ ਜੀਵਨ ਬਿਤਾਇਆ ।

4 ਫਰਵਰੀ ਦੀ ਰਾਤ ਆਪਣੇ ਪ੍ਰੀਵਾਰ 'ਚ ਬੈਠ ਸਤਿਗੁਰੂ ਜਗਜੀਤ ਸਿੰਘ ਜੀ ਦੇ ਰਿਕਾਰਡ ਉਪਦੇਸ਼ ਸੁਣਦਿਆਂ ਨਿਤਨੇਮ ਕੀਤਾ, ਕੀਰਤਨ ਸੋਹਿਲੇ ਦਾ ਪਾਠ ਕਰ ਅਰਦਾਸਾ ਸੋਧਿਆ ਤੇ ਬਿਰਾਜ ਗਏ । 5 ਫਰਵਰੀ ਤੜਕੇ 12:10 ਵਜੇ ਬੀਬੀ ਜੀ ਇਸ ਪੰਜ ਭੂਤਕ ਦੇਹੀ ਦਾ ਤਿਆਗ ਕਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਜਾ ਬਿਰਾਜੇ ਸਨ । ਉਹਨਾਂ ਦੇ ਬਿਬਾਣ ਨੂੰ ਉਹਨਾਂ ਦੇ ਪੁੱਤਰਾਂ-ਭਰਾਵਾਂ ਮੋਢਾ ਦਿੱਤਾ । ਨਾਮਧਾਰੀ ਸ਼ੈਲੀ ਵਿੱਚ ਅੱਗੇ ਅੱਗੇ ਢੋਲਕ ਛੈਣਿਆਂ ਨਾਲ ਦੀਵਾਨ ਲਗਾ ਜਥੇਦਾਰ ਪੜ੍ਹ ਰਹੇ ਸਨ ।

ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ ॥



ਸੁਖਵਿੰਦਰ ਸਿੰਘ ਲਾਇਲ
ਮੋ.: 98183-77811



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਖੁਸ਼ੀਆਂ ਲੈਂਦੇ ਹੋਏ ਬੀਬੀ ਭੁਪਿੰਦਰ ਕੌਰ ਜੀ ਆਪਣੇ ਪਰਿਵਾਰ ਸਮੇਤ



ਤੂੰ ਹੀ ਰੂਪ ਜਗਜੀਤ ਗੁਰੂ ਦਾ, ਚਰਨੀਂ ਲਾਈਂ ਨਿਮਾਣੀ ਨੂੰ



ਛੇਆਂ ਭਰਾਵਾਂ ਦੀ ਇਕਲੌਤੀ ਭੈਣ ਬੀਬੀ ਭੁਪਿੰਦਰ ਕੌਰ ਜੀ



ਪੂਤਾ ਮਾਤਾ ਕੀ ਆਸੀਸ ॥
ਨਿਮਖ ਨ ਬਿਸਰਉ ਤੁਮ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥



ਬੀਬੀ ਭੁਪਿੰਦਰ ਕੌਰ ਜੀ ਆਪਣੇ ਪਰਿਵਾਰ ਸਮੇਤ

| | | |
|---|---|---|
| ਪਤੀ | : | ਸਵ. ਸੰਤ ਰਜਿੰਦਰਪਾਲ ਸਿੰਘ ਜੀ 'ਸੂਰਾ' |
| ਸਪੁੱਤਰ-ਨੂੰਹ | : | ਸ. ਗੁਰਸੇਵ ਸਿੰਘ 'ਸੂਰਾ' - ਬੀਬੀ ਕੁਲਦੀਪ ਕੌਰ |
| ਸਪੁੱਤਰ-ਨੂੰਹ | : | ਸ. ਗੁਰਦਿਆਲ ਸਿੰਘ 'ਸੂਰਾ' - ਬੀਬੀ ਮਨਪ੍ਰੀਤ ਕੌਰ |
| ਸਪੁੱਤਰੀ-ਜਵਾਈ | : | ਬੀਬੀ ਬਲਵੰਤ ਕੌਰ - ਸ. ਸਤਿੰਦਰਪਾਲ ਸਿੰਘ |
| ਪੋਤਰੇ - ਪੋਤਰੀ | : | ਗੁਰਬਚਨ ਸਿੰਘ, ਗੁਰਿੰਦਰ ਸਿੰਘ, ਗੰਗਾ ਸਿੰਘ, ਪਰਮਿੰਦਰ ਸਿੰਘ, ਗਿਆਨ ਕੌਰ |
| ਦੋਹਤਰੇ - ਦੋਹਤਰੀ | : | ਸੁਖਪਾਲ ਸਿੰਘ, ਸ਼ੁਭਨੀਤ ਕੌਰ |

ਪ੍ਰਕਾਸ਼ਕ : ਸੂਰਾ ਪਰਿਵਾਰ



ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥ ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾਂ ਦਾ ਵੇਸਾਹੁ ॥